# ਖਾਲਸੇ ਦੇ ਆਤਮਕ ਆਦਰਸ਼

ਪ੍ਰਭਜੋਤ ਕੌਰ*

ਗੁਰੂ ਨਾਨਕ ਸਾਹਿਬ ਨਾਲ ਚਰਚਾ ਦੌਰਾਨ ਜਦੋਂ ਸਿੱਧਾਂ ਨੇ ਗੁਰੂ ਸਾਹਿਬ ਨੂੰ ਪ੍ਰਸ਼ਨ ਕੀਤਾ ਕਿ ਜੇ ਉਹਨਾਂ ਨੇ ਗ੍ਰਿਹਸਥ ਨਹੀਂ ਸੀ ਤਿਆਗਣਾ ਤਾਂ ਉਦਾਸੀ ਭੇਖ ਕਿਉਂਕਰ ਧਾਰਨ ਕੀਤਾ ਸੀ ?

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥
ਕਿਸੁ ਵਖਰ ਕੇ ਤੁਮ ਵਣਜਾਰੇ ॥
ਕਿਉਕਰਿ ਸਾਥੁ ਲੰਘਾਵਹੁ ਪਾਰੇ ॥ ਪੰਨਾ 939

ਇਸ ਪ੍ਰਸ਼ਨ ਦਾ ਜਵਾਬ ਗੁਰੂ ਨਾਨਕ ਸਾਹਿਬ ਨੇ ਇਉਂ ਦਿਤਾ :

ਗੁਰਮੁਖਿ ਖੋਜਤ ਭਏ ਉਦਾਸੀ ॥
ਦਰਸਨ ਕੈ ਤਾਈ ਭੇਖ ਨਿਵਾਸੀ ॥
ਸਾਚ ਵਖਰ ਕੇ ਹਮ ਵਣਜਾਰੇ ॥
ਨਾਨਕ ਗੁਰਮੁਖਿ ਉਤਰਸਿ ਪਾਰੇ ॥ ਪੰਨਾ 939

ਭਾਵ ਅਸੀਂ ਗੁਰਮੁਖਾਂ ਨੂੰ ਲੱਭਣ ਵਾਸਤੇ ਉਦਾਸੀ ਬਣੇ ਸਾਂ। ਅਸਾਂ ਗੁਰਮੁਖ ਦੇ ਦਰਸ਼ਨਾਂ ਲਈ ਉਦਾਸੀ ਭੇਖ ਧਾਰਿਆ ਸੀ। ਅਸੀਂ ਸੱਚੇ ਪ੍ਰਭੂ ਦੇ ਨਾਮ ਰੂਪੀ ਸੌਦੇ ਦੇ ਵਪਾਰੀ ਹਾਂ ਅਤੇ ਗੁਰਮੁਖ ਬਣ ਕੇ ਅਤੇ ਗੁਰਮੁਖ ਦੇ ਸਾਥ ਰਾਹੀਂ ਹੀ ਮਨੁਖ ਦਾ ਪਾਰ ਉਤਾਰਾ ਹੁੰਦਾ ਹੈ।

ਗੁਰਮੁਖਾਂ ਦੀ ਖੋਜ ਕਰਕੇ ਜਾਂ ਦੂਜੇ ਸ਼ਬਦਾਂ ਵਿਚ ਗੁਰਮੁਖ ਚਰਿਤਰ ਦੀ ਉਸਾਰੀ ਅਤੇ ਉਹਨਾਂ ਰਾਹੀਂ ਸੰਸਾਰ ਦਾ ਭਲਾ ਕਰਨਾ, ਪਾਰ ਉਤਾਰਾ ਕਰਨਾ ਹੀ ਗੁਰੂ ਨਾਨਕ ਸਾਹਿਬ ਦੇ ਜੀਵਨ ਦਾ ਉਦੇਸ਼ ਸੀ। ਜਦੋਂ "ਬਾਬੇ ਡਿਠਾ ਧਿਆਨ ਧਰ, ਜਲਤੀ ਸਭ ਪ੍ਰਿਥਵੀ ਦਿਸ ਆਈ" ਤਾਂ ਬਾਬੇ ਨੇ ਫੈਸਲਾ ਕਰ ਲਿਆ ਅਤੇ "ਬਾਬੇ ਭੇਖ ਬਣਾਇਆ ਉਦਾਸੀ ਦੀ ਰੀਤਿ ਚਲਾਈ, ਚੜ੍ਹਿਆ ਸੋਧਣ ਧਰਤਿ ਲੁਕਾਈ ॥"

ਮਨਮੁਖਾਂ ਦੇ ਬੋਲਬਾਲੇ ਕਾਰਨ ਜਲਤੀ ਹੋਈ ਪ੍ਰਿਥਵੀ ਦੇਖ ਬਾਬੇ ਨੂੰ ਧਿਆਨ ਆਇਆ ਉਸ ਕਰਤਾਰੀ ਹੁਕਮ (creative will) ਦਾ ਜਿਸ ਅਨੁਸਾਰ ਧਰਤੀ ਸਾਜੀ ਗਈ ਸੀ।

ਗੁਰਮੁਖਿ ਧਰਤੀ ਸਾਚੈ ਸਾਜੀ ॥
ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥ ਪੰਨਾ 941

ਅਰਥਾਤ ਸੱਚੇ ਪ੍ਰਭੂ ਨੇ ਗੁਰਮੁਖ ਮਨੁਖ (ਪੈਦਾ ਕਰਨ) ਲਈ ਇਹ ਧਰਤੀ ਬਣਾਈ ਹੈ ਅਤੇ ਇਸ ਧਰਤੀ ਵਿਚ ਉਤਪੱਤੀ ਤੇ ਵਿਨਾਸ਼ ਗੁਰਮੁਖਤਾ ਦੇ ਵਿਕਾਸ ਲਈ ਇਕ ਖੇਡ ਹੈ।

ਜਿਸ ਗੁਰਮੁਖਤਾ ਦੇ ਵਿਕਾਸ ਲਈ ਪ੍ਰਭੂ ਨੇ ਧਰਤੀ ਸਾਜ ਕੇ ਉਤਪੱਤੀ ਤੇ ਵਿਨਾਸ਼ ਦੀ ਖੇਡ ਰਚੀ ਹੈ, ਉਸ ਵਿਕਾਸ ਦਾ ਬੀੜਾ ਗੁਰੂ ਨਾਨਕ ਸਾਹਿਬ ਨੇ ਚੁਕਿਆ। ਇਸ ਮੰਤਵ ਲਈ ਆਪ ਨੇ ਉਦਾਸੀਆਂ ਧਾਰਨ ਕੀਤੀਆਂ ਅਤੇ ਚੋਰਾਂ, ਠਗਾਂ ਅਤੇ ਲਹੂ ਪੀਣੇ ਰਾਖਸ਼ਾਂ ਕੋਲ ਆਪ ਚਲ ਕੇ ਗਏ। ਜਿਥੇ-ਜਿਥੇ ਆਪ ਗਏ, ਕਤਲਗਾਹਾਂ ਦੀ

* 1004, Sector 39, Chandigarh

ਥਾਂ ਧਰਮਸ਼ਾਲਾਵਾਂ ਬਣਦੀਆਂ ਗਈਆਂ ਅਤੇ ਸ਼ੁਰੂ ਹੋਇਆ ਗੁਰਮੁਖਤਾ ਦੇ ਵਿਕਾਸ ਦਾ ਸਫ਼ਰ। ਗੁਰੂ ਸਾਹਿਬ ਦੇ ਨੌਂ ਅਧਿਆਤਮਕ ਵਾਰਸਾਂ ਨੇ ਆਪਣੇ-ਆਪਣੇ ਜੀਵਨ ਕਾਲ ਦੌਰਾਨ ਸਮੇਂ ਦੀ ਮੰਗ ਅਨੁਸਾਰ ਇਸ ਵਿਕਾਸ ਵਿਚ ਹਿੱਸਾ ਪਾਇਆ; ਅਤੇ ਇਸ ਨੂੰ ਪ੍ਰਗਟ ਕੀਤਾ ਦਸਵੇਂ ਨਾਨਕ ਨੇ ਖਾਲਸੇ ਦੇ ਰੂਪ ਵਿਚ। ਮਨਮੁਖ ਤੋਂ ਗੁਰਮੁਖ ਦਾ ਸਫਰ ਖਾਲਸੇ ਰੂਪੀ ਗੁਰਮੁਖ ਤਕ ਪਹੁੰਚ ਕੇ ਸੰਪੂਰਨ ਹੋਇਆ। ਇਹ ਖਾਲਸਾ ਇੰਨ-ਬਿੰਨ ਉਹਨਾਂ ਗੁਣਾਂ ਦਾ ਧਾਰਨੀ ਸੀ ਜੋ ਗੁਰੂ ਨਾਨਕ ਸਾਹਿਬ ਨੇ ਗੁਰਮੁਖ ਚਰਿਤਰ ਵਿਚ ਚਿਤਵੇ ਸਨ :

ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥
ਨਾਨਕ ਗੁਰਮੁਖਿ ਸਾਚਿ ਸਮਾਵੈ ॥ ਪੰਨਾ 941

ਗੁਰਮੁਖਿ ਵੈਰ ਵਿਰੋਧ ਗਵਾਵੈ ॥
ਗੁਰਮੁਖਿ ਸਗਲੀ ਗਣਤ ਮਿਟਾਵੈ ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥
ਨਾਨਕ ਗੁਰਮੁਖਿ ਖਸਮੁ ਪਛਾਤਾ ॥ ਪੰਨਾ 942

ਰਾਮ ਨਾਮ ਦੇ ਰੰਗ ਵਿਚ ਰਤਿਆ ਗੁਰਮੁਖ ਰੋਮ-ਰੋਮ ਪ੍ਰਭੂ ਨੂੰ ਧਿਆਉਂਦਾ ਹੈ ਅਤੇ ਉਸ ਵਿਚ ਸਮਾ ਇਕ-ਮਿਕ ਹੋ ਜਾਂਦਾ ਹੈ। ਇਹ ਗੁਰਮੁਖ ਸਾਰਾ ਲੇਖਾ-ਜੋਖਾ ਮਿਟਾ ਕੇ ਵੈਰ-ਵਿਰੋਧ ਰਹਿਤ ਹੈ (ਭਾਈ ਘਨਈਆ ਜੀ)। ਇਹ ਗੁਰਮੁਖ ਖਾਲਸਾ ਮੂਲ ਮੰਤਰ ਵਿਚ ਦਿੱਤੇ ਗੁਣਾਂ ਵਾਲੀ ਜਾਗਤ ਜੋਤ ਦਾ ਉਪਾਸ਼ਕ ਹੈ, ਜਿਸ ਨੂੰ ਇਹ ਨਿਸ-ਬਾਸੁਰ ਆਪਣੇ ਧਿਆਨ ਵਿਚ ਰਖਦਾ ਹੈ :

ਜਾਗਤ ਜੋਤ ਜਪੈ ਨਿਸ ਬਾਸੁਰ,
ਏਕ ਬਿਨਾ ਮਨ ਨੇਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਯਾ ਤਪ ਸੰਜਮ,
ਏਕ ਬਿਨਾ ਨਹ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ,
ਤਬ ਖਾਲਸ ਤਾਹਿ ਨਖਾਲਸ ਜਾਨੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੂਰਨ ਪ੍ਰਭੂ ਦੀ ਜੋਤ ਖਾਲਸੇ ਦਾ ਚਰਿਤਰ-ਚਿਤ੍ਰਣ ਪੇਸ਼ ਕਰਦੀ ਹੈ। ਅਜਿਹਾ ਖਾਲਸਾ ਜੋ ਆਪਣੇ ਅਧਿਆਤਮਕ ਆਪੇ ਦੀ ਪਛਾਣ ਕਰਕੇ ਅਜਿਹਾ cultured ਮਨੁਖ (ਗੁਰਮੁਖ) ਬਣ ਜਾਂਦਾ ਹੈ ਜੋ ਸੰਸਾਰ ਵਿਚ better citizen of the world ਬਣ ਕੇ ਵਿਚਰਦਾ ਹੈ ਅਤੇ ਰੂਪ, ਰੰਗ, ਨਸਲ ਅਤੇ ਜਾਤ ਦੇ ਭੇਦ ਤੋਂ ਉਪਰ ਉਠ ਕੇ ਸਾਰਿਆਂ ਵਿਚ ਇਕ ਪ੍ਰਭੂ ਦੀ ਜੋਤ ਮਹਿਸੂਸ ਕਰਦਾ ਹੋਇਆ ਆਤਮ ਜੀਵਨ ਜੀਉਂਦਾ ਹੈ।

ਬਾਣੀ ਦੀ ਅਧਿਆਤਮਕਤਾ ਅਤੇ ਮਾਤਾ ਸਾਹਿਬ ਕੌਰ, ਪਿਤਾ ਗੁਰੂ ਗੋਬਿੰਦ ਸਿੰਘ ਦੇ ਆਤਮਕ ਸੰਜੋਗ ਤੋਂ ਪੈਦਾ ਹੋਏ ਖਾਲਸੇ ਦੇ Genes ਹੀ ਅਧਿਆਤਮਕਤਾ ਦੇ ਹਨ। ਅਧਿਆਤਮਕ ਜੀਵਨ ਤੋਂ ਸਖਣਾ ਨਾਮਧਰੀਕ ਸਿੱਖ ਸਮਾਜਕ, ਰਾਜਸੀ ਅਤੇ ਬੌਧਿਕ ਪੱਧਰ ਤੇ ਭਾਵੇਂ ਕਿਤਨਾ ਹੀ ਉੱਚਾ ਤੇ ਸਫਲ ਇਨਸਾਨ ਕਿਉਂ ਨਾ ਹੋਵੇ, ਉਹ ਗੁਰੂ ਗੋਬਿੰਦ ਸਿੰਘ ਦਾ ਪੁੱਤਰ ਖਾਲਸਾ ਨਹੀਂ ਹੋ ਸਕਦਾ। ਭਰਮ-ਭੇਖ ਤੋਂ ਨਿਆਰਾ ਰਹਿ ਕੇ ਆਤਮ ਰਸ ਵਿਚ ਗੜੂੰਦ ਮਨੁਖ, ਜਿਸ ਦੇ ਹਿਰਦੇ ਵਿਚ ਪੂਰਨ ਜੋਤ ਲਟ-ਲਟ ਬਲ ਰਹੀ ਹੋਵੇ, ਹੀ ਅਸਲ ਖਾਲਸਾ ਹੋ ਸਕਦਾ ਹੈ :

ਭਰਮ ਭੇਖ ਤੇ ਰਹੈ ਨਿਆਰਾ,
ਸੋ ਖਾਲਸ ਸਤਿਗੁਰੂ ਹਮਾਰਾ।
............

ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ।
ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹੀ ਭੇਵ।

ਅਜਿਹਾ ਖਾਲਸਾ ਅਤਿ ਬਿਖੜੇ ਸਮੇਂ, ਜੰਗਲਾਂ ਵਿਚ ਭਟਕਦਾ ਹੋਇਆ ਵੀ ਨਿਤਨੇਮ, ਆਸਾ ਦੀ ਵਾਰ ਨਹੀਂ ਖੁੰਝਾਉਂਦਾ। ਬਾਹਰੋਂ ਜੁਝਾਰੂ ਦਿਸਦਾ ਇਹ ਖਾਲਸਾ ਅੰਦਰੋਂ ਅਤਿ ਕੋਮਲਤਾ ਤੇ ਨਿਮਰਤਾ ਦਾ ਧਾਰਨੀ ਹੈ :

ਦੀਸਿ ਆਵਤ ਹੈ ਬਹੁਤੁ ਭੀਹਾਲਾ ॥
ਸਗਲ ਚਰਨ ਕੀ ਇਹੁ ਮਨੁ ਰਾਲਾ ॥ ਪੰਨਾ 384

ਧਰਮ-ਜੁੱਧ ਲੜਦਾ ਹੋਇਆ, ਸ਼ਸਤ੍ਰਧਾਰੀ ਖਾਲਸਾ ਅੰਦਰੋਂ ਹਉਮੈਰਹਿਤ ਅਤੇ ਅਤਿ ਦੀ ਨਿਮਰਤਾ ਦਾ ਧਾਰਨੀ ਇਸੇ ਲਈ ਹੈ ਕਿ ਇਸ ਦੇ ਅੰਦਰ ਪ੍ਰਭੂ ਦੇ ਨਾਮ ਦਾ ਨਿਵਾਸ ਹੈ। ਹਿਰਦੇ ਵਿਚ ਨਾਮ ਵਸਾ ਪ੍ਰਭੂ ਵਿਚ ਲੀਨ ਹੋਇਆ ਖਾਲਸਾ ਹੀ ਗੁਰੂ-ਰੂਪ ਹੋ ਸਕਦਾ ਹੈ। ਮੂੰਹੋਂ ਨਾਮ ਜਪਣ ਪਰ ਹਿਰਦੇ ਵਿਚ ਕਪਟ ਕਮਾਉਣ ਵਾਲਿਆਂ ਦੀ ਸਿੱਖ ਧਰਮ ਵਿਚ ਕੋਈ ਥਾਂ ਨਹੀਂ। ਸਗੋਂ ਇਹਨਾਂ ਮਨਮੁਖਾਂ ਲਈ ਗੁਰਬਾਣੀ ਵਿਚ ਬਹੁਤ ਕਰੜੇ ਸਬਦ ਵਰਤੇ ਹਨ :

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥ ਪੰਨਾ 491
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥
ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥ ਪੰਨਾ 269
ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥ ਪੰਨਾ 656
ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ ॥ ਪੰਨਾ 732
ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥ ਪੰਨਾ 647
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ
ਉਨਕਾ ਉਤਰਿ ਜਾਇਗਾ ਝੂਠੁ ਗੁਮਾਨੁ ॥ ਪੰਨਾ 734

ਪੂਰਨ ਪ੍ਰੇਮ ਦੀ ਪ੍ਰਤੀਤ ਤੋਂ ਬਿਨਾਂ ਨਾਮ ਜਪਣ ਦਾ ਢੌਂਗ ਰਚਣ ਵਾਲੇ ਮਨੁਖਾਂ ਦਾ ਪਾਜ ਅੰਤ ਨੂੰ ਖੁਲ੍ਹਣਾ ਹੀ ਹੈ, ਅਜਿਹਾ ਗੁਰਬਾਣੀ ਵਿਚ ਯਕੀਨ ਦਿਵਾਇਆ ਗਿਆ ਹੈ।

ਗੁਰਬਾਣੀ ਅਨੁਸਾਰ ਨਾਮ ਜਪਣ ਤੋਂ ਭਾਵ ਕੇਵਲ ਜਿਹਬਾ ਰਾਹੀਂ ਨਹੀਂ, ਸਗੋਂ ਮਨ, ਬਚਨ ਅਤੇ ਕਰਮ ਕਰਕੇ ਪ੍ਰਭੂ ਨੂੰ ਚਿਤਵਨਾ ਹੈ। ਪ੍ਰਭੂ ਦੀ ਹਾਜ਼ਰੀ ਮਹਿਸੂਸ ਕਰਦੇ ਹੋਏ ਮਨ ਦਾ ਕੀਰਤਨ, ਪਾਠ ਜਾਂ ਸਿਫਤ-ਸਲਾਹ ਕਰਦਿਆਂ ਹੋਰ ਸਭਨਾਂ ਵਿਚਾਰਾਂ ਤੋਂ ਉਪਰ ਲੰਘ ਕੇ ਪ੍ਰਭੂ ਦੇ ਵਿਸਮਾਦੀ ਰੂਪ ਵਿਚ ਟਿਕ ਜਾਣਾ ਹੀ ਅਸਲ ਨਾਮ ਹੈ। ਇਸ ਸਮੇਂ ਕੇਵਲ ਸ਼ੁਕਰ ਦੀ ਅਵਸਥਾ ਵਿਚ ਆ ਕੇ ਸਹਿਜੇ ਹੀ, ਆਪਮੁਹਾਰੇ ਮੂਹੋਂ **ਵਾਹਿ ਵਾਹਿ**, **ਗੁਰੂ ਗੁਰੂ** ਨਿਕਲਦਾ ਹੈ ਅਤੇ ਵਿਸਮਾਦੀ ਨਾਮ **ਵਾਹਿਗੁਰੂ, ਵਾਹਿਗੁਰੂ** ਦਾ ਜਾਪ ਆਪਮੁਹਾਰੇ ਸ਼ੁਰੂ ਹੋ ਜਾਂਦਾ ਹੈ। ਅਜਿਹੀ ਸਹਿਜ ਅਵਸਥਾ ਵਿਚ ਨਾਮ ਜਪਣ ਦੀ ਵਡਿਆਈ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਵਰਨਤ ਕੀਤੀ ਗਈ ਹੈ।

ਅਜਿਹੀ ਅਵਸਥਾ ਦੀ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਮਨ ਕਪਟ-ਰਹਿਤ ਹੋਵੇ ਅਤੇ ਗੁਣ ਧਾਰਨ ਕੀਤੇ ਜਾਣ :

ਵਿਣੁ ਗੁਣ ਕੀਤੇ ਭਗਤਿ ਨ ਹੋਇ ॥

ਪੰਨਾ 4

ਗੁਣ ਧਾਰਨ ਕੀਤੇ ਬਿਨਾ ਭਗਤੀ ਨਹੀਂ ਹੋ ਸਕਦੀ। ਇਸ ਲਈ ਜ਼ਰੂਰੀ ਹੈ ਕਿ ਗੁਣ ਧਾਰਨ ਕਰਕੇ ਸਚਿਆਰਾ ਬਣ ਕੇ, ਜੀਵਨ ਨੂੰ ਅਜਿਹੇ ਤਰੀਕੇ ਨਾਲ ਜੀਵਿਆ ਜਾਵੇ ਅਤੇ ਅਜਿਹਾ ਆਲਾ ਦੁਆਲਾ ਸਿਰਜਣ ਲਈ ਜਤਨਸ਼ੀਲ ਹੋਇਆ ਜਾਵੇ ਕਿ "ਗੁਰਮੁਖਿ ਧਰਤੀ ਸਾਚੈ ਸਾਜੀ" ਅਨੁਸਾਰ ਇਹ ਸੰਸਾਰ ਗੁਰਮੁਖਾਂ ਦੇ ਰਹਿਣ ਲਈ ਯੋਗ ਥਾਂ ਬਣ ਜਾਏ। ਜਿਥੇ ਸਮਾਜ ਭ੍ਰਿਸ਼ਟਾਚਾਰ ਤੋਂ ਰਹਿਤ ਹੋਵੇ, "ਵਢੀ ਲੈ ਕੇ ਹਕੁ ਗਵਾਏ" ਵਾਲੀ ਅਵਸਥਾ ਨਾ ਹੋਵੇ, ਜਿਥੇ "ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ", ਜਿਥੇ ਰਾਜੇ ਨਿਆਂ ਕਰਨ ਵਾਲੇ ਹੋਣ, ਜਿਥੇ ਧਰਮ ਦੇ ਨਾਮ ਤੇ ਭੇਦ-ਭਾਵ ਨਾ ਹੋਵੇ ਅਤੇ ਜਿਥੇ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ" ਵਾਲਾ ਸਭਿਆਚਾਰ

ਹੋਵੇ। ਅਤੇ ਜਿਥੇ ਮਨੁਖੀ ਆਤਮਾ ਸੰਪੂਰਨ ਰੂਪ ਵਿਚ ਆਜਾਦ ਹੋ ਉਚੇਰੀਆਂ ਉਡਾਰੀਆਂ ਲਾ ਸਕੇ। ਅਜਿਹਾ ਸਮਾਜ ਹੀ ਮਨੁਖ ਦੀ ਆਤਮਕ ਉਚਤਾ ਦੀ ਪ੍ਰਾਪਤੀ ਵਿਚ ਸਹਾਈ ਹੋ ਸਕਦਾ ਹੈ। ਅਤੇ ਇਹ ਹੀ ਗੁਰਮੁਖ ਦਾ ਆਤਮਕ ਨਿਸ਼ਾਨਾ ਹੈ। ਇਸ ਨਿਸ਼ਾਨੇ ਦੀ ਪੂਰਤੀ ਲਈ ਜ਼ਰੂਰੀ ਹੈ ਕਿ ਮਨੁਖ ਦੀ ਉਨੱਤੀ ਦੀ ਨੀਂਹ ਸਵਾਰਥ ਭਰੇ ਆਰਥਕ ਵਿਕਾਸ ਤੇ ਨਹੀਂ ਸਗੋਂ ਅਧਿਆਤਮਿਕਤਾ ਤੇ ਸਦਾਚਾਰ ਉਤੇ ਅਧਾਰਤ ਹੋਵੇ। ਅਧਿਆਤਮਕ - ਸਦਾਚਾਰ ਤੋਂ ਵਿਹੂਣੇ ਕਹਿੰਦੇ - ਕਹਾਉਂਦੇ ਮਹਾਂਪੁਰਖ ਵੀ ਇਮਤਿਹਾਨ ਦੀ ਘੜੀ ਡੋਲ ਜਾਂਦੇ ਹਨ। ਸੰਸਾਰ ਦਾ ਇਤਿਹਾਸ ਇਸ ਗੱਲ ਦਾ ਗੁਆਹ ਹੈ।

ਚੰਗੇ ਆਚਰਣ ਜਾਂ ਦੂਜੇ ਸ਼ਬਦਾਂ ਵਿਚ ਸਚਿਆਰਾ ਬਨਣ ਦਾ ਤਰੀਕਾ ਗੁਰੂ ਸਾਹਿਬ ਨੇ ਜਪੁਜੀ ਸਾਹਿਬ ਵਿਚ ਦਸਿਆ ਹੈ :

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ ਪੰਨਾ 1

ਪ੍ਰਭੂ ਦਾ ਅਨੰਤ, ਦਇਆਮਈ, ਅਸਵਾਰਥਕ ਹੁਕਮ (benevolent and altruistic will) ਜੋ ਸਾਰੇ ਸੰਸਾਰ ਵਿਚ ਰਮਿਆ ਹੋਇਆ ਹੈ ਅਤੇ ਜਿਸ ਤੋਂ ਬਾਹਰ ਕੋਈ ਨਹੀਂ (ਬਾਹਰਿ ਹੁਕਮ ਨ ਕੋਇ), ਅਨੁਸਾਰ ਚਲ ਕੇ, ਆਪਣੀ ਮਤ ਨੂੰ ਪ੍ਰਭੂ ਦੀ ਮਤ (ਹੁਕਮ) ਥੱਲੇ ਲਿਆ ਕੇ ਹੀ ਸੱਚੇ ਆਚਾਰ ਵਾਲਾ ਇਨਸਾਨ ਬਣਿਆ ਜਾ ਸਕਦਾ ਹੈ। ਅਧਿਆਤਮਕ ਆਧਾਰ ਵਾਲਾ ਆਚਾਰ ਅਤੇ ਸਦਾਚਾਰ ਹੀ ਖਾਲਸੇ ਦਾ ਨਿਸ਼ਾਨਾ ਹੈ। ਸ੍ਰੀ ਨਿਰਮਲ ਕੁਮਾਰ ਜੈਨ (IAS) ਆਪਣੇ ਲੇਖ " ਸਿਖ ਦਰਸ਼ਨ ਅਤੇ ਪਰੰਪਰਾ" ਵਿਚ ਲਿਖਦੇ ਹਨ : "ਨੈਤਿਕਤਾ, ਸੱਚ ਬੋਲਣਾ, ਸਹਿਣਸ਼ੀਲਤਾ, ਸੇਵਾ, ਨਿਮਰਤਾ, ਈਮਾਨਦਾਰੀ ਮਦਦ ਕਰਦੇ ਹਨ। ਪਰੰਤੂ ਨੈਤਿਕਤਾ ਕੇਵਲ ਇਕ ਮਾਰਗ ਹੈ। ਇਹ ਮੰਜ਼ਲ ਨਹੀਂ ਹੈ। ਨੈਤਿਕਤਾ ਬੇਅਰਥ ਹੋਵੇਗੀ ਜੇ ਇਹ ਅਧਿਆਤਮਕ ਮੰਜ਼ਿਲ ਵੱਲ ਨਹੀਂ ਲੈ ਜਾਂਦੀ। ਮਨੁਖ ਨੂੰ ਉਸ ਰੱਬੀ ਜੋਤ ਤੇ ਪ੍ਰੇਰਨਾ ਦਾ ਅਨੁਭਵ ਕਰਨਾ ਹੈ ਜੋ ਈਸ਼ਵਰ ਨੇ ਉਸ ਦੇ ਪੰਚਭੂਤਕ ਸਰੀਰ ਵਿਚ ਰੱਖ ਦਿੱਤੀ ਹੈ। ਉਸ ਅਨੁਭਵ ਤੋਂ ਬਾਅਦ ਉਸ ਦੀ ਪੂਰੀ ਸ਼ਖਸੀਅਤ ਨੇ ਉਸ ਜੋਤ ਦੀ ਆਗਿਆ ਵਿਚ ਢਲ ਜਾਣਾ ਹੈ।"
(ਸਿੱਖ ਧਰਮ ਉਦਯ ਤੇ ਹੋਰ ਸਰਵੋਤਮ ਲੇਖ, ਪੰਨਾ 110)

ਸਿੱਖ ਧਰਮ ਅਨੁਸਾਰ ਸਦਾਚਾਰਕ ਜੀਵਨ, ਗੁਰਮੁਖ ਜੀਵਨ ਦੀ ਪਹਿਲੀ ਪੌੜੀ ਹੈ, ਜਿਸ ਦੀ ਵਿਆਖਿਆ ਗੁਰੂ ਨਾਨਕ ਸਾਹਿਬ ਨੇ ਜਪੁਜੀ ਸਾਹਿਬ ਦੀ 34 ਵੀਂ ਪਉੜੀ (ਧਰਮ ਖੰਡ) ਵਿਚ ਕੀਤੀ ਹੈ। ਧਰਮ ਖੰਡ, ਜਿਥੇ ਮਨੁਖ ਨੂੰ ਕਰਮਾਂ ਅਨੁਸਾਰ ਪਰਖਿਆ ਜਾਂਦਾ ਹੈ, ਤੋਂ ਬਾਅਦ ਗਿਆਨ ਖੰਡ, ਸਰਮ ਖੰਡ ਤੇ ਕਰਮ ਖੰਡ ਦੀਆਂ ਪਉੜੀਆਂ ਰਾਹੀਂ ਹੀ ਸਚਖੰਡ ਪਹੁੰਚ ਸਕੀਦਾ ਹੈ ; ਗੁਰਮੁਖ ਅਵਸਥਾ ਦਾ ਧਾਰਨੀ ਹੋ ਸਕੀਦਾ ਹੈ। ਸੋ, ਸਦਾਚਾਰਕ ਜੀਵਨ ਦਾ ਨਿਸ਼ਾਨਾ ਜੇ ਗੁਰਮੁਖ ਅਵਸਥਾ ਨਹੀਂ ਤਾਂ ਅਧਿਆਤਮਕਤਾ-ਹੀਣ ਕੋਰੀ ਨੈਤਿਕਤਾ ਕਾਰਨ ਮਨੁਖ ਹਉਮੈ ਗ੍ਰਸਤ ਹੋ ਪਹਿਲੀ ਪਉੜੀ ਤੋਂ ਹੀ ਥਿੜਕ ਜਾਂਦਾ ਹੈ।

ਇਸੁ ਪਉੜੀ ਤੇ ਜੋ ਨਰੁ ਚੂਕੈ
ਸੋ ਆਇ ਜਾਇ ਦੁਖੁ ਪਾਇਦਾ ॥ ਪੰਨਾ 1075

ਅਧਿਆਤਮਕ ਆਧਾਰ ਵਾਲਾ ਸਦਾਚਾਰ ਕੇਵਲ ਅਤੇ ਕੇਵਲ ਪ੍ਰਭੂ ਦੇ ਹੁਕਮ ਰਜਾਈ ਵਿਚ ਚਲਣ ਨਾਲ ਹੀ ਅਪਣਾਇਆ ਜਾ ਸਕਦਾ ਹੈ। ਪ੍ਰਭੂ ਜੋ ਪ੍ਰੇਮ ਰੂਪ ਹੋ ਕੇ ਪਸਰਿਆ ਹੋਇਆ ਹੈ :

ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।

ਪ੍ਰੇਮ-ਰੂਪ ਪ੍ਰਭੂ ਨੂੰ ਪਾਉਣ ਦਾ ਤਰੀਕਾ ਵੀ ਤਾਂ ਪ੍ਰੇਮ ਹੀ ਹੋ ਸਕਦਾ ਹੈ :

ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੂ ਪਾਇਓ।

ਪ੍ਰੇਮ, ਅਕਾਲ ਪੁਰਖ ਨਾਲ ਪ੍ਰੇਮ, ਉਸ ਦੀ ਕਾਇਨਾਤ ਨਾਲ ਪ੍ਰੇਮ। ਪਰਮਾਤਮਾ ਜੋ ਪ੍ਰੇਮ-ਰੂਪ ਹੈ, ਸਾਰੇ ਜੀਵਾਂ ਨੂੰ ਪਿਆਰ ਕਰਨ ਵਾਲਾ ਹੈ। ਉਹ ਰਹਿਮਾਨ ਹੈ, ਖੁਦਗਰਜ਼ ਨਹੀਂ। ਉਸ ਨਾਲ ਪੂਰਨ ਮਿਲਾਪ ਕੇਵਲ ਉਸ ਵਰਗੇ ਹੋ ਕੇ ਹੀ ਹੋ ਸਕਦਾ ਹੈ। ਪ੍ਰਭੂ ਪਿਤਾ ਆਪਣੇ ਸਾਰੇ ਬੱਚਿਆਂ ਨੂੰ ਇਕੋ ਜਿਹਾ ਪਿਆਰ ਕਰਦੇ ਹਨ। ਉਹ ਸਾਡੇ ਤੇ ਤਾਂ ਹੀ ਖੁਸ਼ ਹੋ ਸਕਦੇ ਹਨ ਜੇ ਅਸੀਂ ਕੇਵਲ ਆਪਣੇ ਆਪ ਨੂੰ ਪਿਆਰਨਾ ਛੱਡ ਕੇ ਉਹਨਾਂ ਵਾਂਗ ਸਾਰਿਆਂ ਨੂੰ ਪਿਆਰ

ਕਰੀਏ। ਸਾਰਾ ਜਗਤ ਉਸ ਪ੍ਰਭੂ ਪਿਤਾ ਦਾ ਟੱਬਰ ਦਿਸਣ ਲਗ ਪਏ ਤੇ ਸਾਰੇ ਜੀਵ ਭੈਣ-ਭਰਾ। ਗੁਰਬਾਣੀ ਵਿਚ ਸਰਬਤ ਦਾ ਭਲਾ ਮੰਗ ਕੇ ਸਾਰੇ ਜਗਤ ਲਈ ਅਰਦਾਸ ਕੀਤੀ ਗਈ ਹੈ :

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥ ਪੰਨਾ 853

ਇਥੋਂ ਤਕ ਕਿ ਮੁਕਤੀ ਵੀ ਸ਼ਖਸੀ ਨਹੀਂ, ਸਰਬਤ ਸੰਸਾਰ ਲਈ ਮੰਗੀ ਹੈ :

ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਪੰਨਾ 295

ਇਥੇ ਖਾਸ ਖਿਆਲ ਰਖਣ ਵਾਲੀ ਗੱਲ ਹੈ ਕਿ ਇਹ ਮੁਕਤੀ ਸਵੈ ਦੇ ਵਿਨਾਸ਼ ਵਿਚ ਨਹੀਂ ਸਗੋਂ ਪੂਰਨ ਵਿਕਾਸ ਵਿਚ ਹੈ ਅਤੇ ਇਸ ਦੀ ਪ੍ਰਾਪਤੀ ਵੀ ਜੰਗਲਾਂ ਵਿਚ ਜਾ ਕੇ ਨਹੀਂ ਸਗੋਂ ਸੰਸਾਰਕ ਘੋਲ ਕਰਦਿਆਂ, "ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ" ਦਾ ਸੰਕਲਪ ਹੈ। ਜਿਥੇ ਸੁਆਰਥ ਤੋਂ ਮੁਕਤੀ ਪਾ ਕੇਵਲ ਅਤੇ ਕੇਵਲ ਪਰਸੁਆਰਥ ਜਾਂ ਪਰਮਾਰਥ ਲਈ ਜੀਉਣਾ ਹੈ, ਜਿਥੇ ਪਰਉਪਕਾਰ ਜੀਵਨ ਦਾ ਅੰਗ ਬਣ ਜਾਏ :

ਬ੍ਰਹਮਗਿਆਨੀ ਪਰਉਪਕਾਰ ਉਮਾਹਾ ॥ ਪੰਨਾ 273

ਅਤੇ ਸ਼ਖਸੀ ਉਨਤੀ ਦੇ ਨਾਲ-ਨਾਲ ਅਜਿਹਾ ਸਮਾਜ ਚਿਤਰਨਾ ਹੈ ਜਿਥੇ ਮਨੁਖ ਦੇ ਸਰਬਪੱਖੀ ਵਿਕਾਸ ਦਾ ਮਾਹੌਲ ਸਿਰਜਿਆ ਜਾ ਸਕੇ, ਜਿਥੇ ਪ੍ਰਭੂ-ਪਿਆਰੇ ਰਾਖਸ਼ੀ-ਬਿਰਤੀ ਵਾਲੇ ਲੋਕਾਂ ਰਾਹੀਂ ਦਬਾਏ ਨਾ ਜਾ ਸਕਣ।

ਉਚ ਦਰਜੇ ਦੀ ਅਧਿਆਤਮਕਤਾ ਦੇ ਮਾਲਕ ਗੁਰੂ ਸਾਹਿਬ ਜੀਵਨ ਜੀਉਂਦਿਆਂ ਹੋਇਆਂ ਕਰਮਭੂਮੀ ਦੀ ਪੁਕਾਰ ਨੂੰ ਨਹੀਂ ਭੁੱਲੇ। ਆਪਣੇ ਜੀਵਨ ਕਾਲ ਵਿਚ ਉਹ ਉਸ ਸਮੇਂ ਦੀਆਂ ਰਾਜਸੀ, ਸਮਾਜਕ ਤੇ ਹੋਰ ਸਭ ਸਮਸਿਆਵਾਂ ਪ੍ਰਤੀ ਇਤਨਾ ਚੇਤੰਨ ਹੋ ਕੇ ਵਿਚਰੇ ਕਿ ਸਮੇਂ ਦੇ ਬਾਦਸ਼ਾਹ ਵੀ ਆਪ ਵੱਲ ਧਿਆਨ ਦੇਣੋ ਨਾ ਰਹਿ ਸਕੇ। ਆਪਣੇ ਖਾਸ ਰੂਪ ਖਾਲਸਾ ਨੂੰ ਵੀ ਆਪ ਨੇ ਅਧਿਆਤਮਕ ਸਦਾਚਾਰ ਦਾ ਅਜਿਹਾ ਸਭਿਆਚਾਰ ਦਿੱਤਾ ਜਿਸ ਨੇ ਉਸ ਦੇ ਪੂਰੇ ਵਿਅਕਤਿਤਵ ਨੂੰ ਆਪਣੇ ਘੇਰੇ ਵਿਚ ਲੈ ਉਸ ਨੂੰ ਸੰਸਾਰ ਦਾ ਵਧੀਆ ਨਾਗਰਿਕ (better citizen of the world) ਬਣ ਸਕਣ ਦੇ ਕਾਬਲ ਬਣਾਇਆ। ਅੱਜ ਲੋੜ ਹੈ ਖਾਲਸੇ ਨੂੰ ਆਪਣਾ ਮੂਲ ਪਛਾਨਣ ਦੀ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਪੰਨਾ 441

¤

*They who hearken (to the Word of the Lord),*
*Know what Siddhas, Peers, high Nathas art.*
*What (substance) the sky, what (nature) the earth, the Bull,*
*The Islands, the Spheres, the Underworlds :*
*Deathless become they who hearken to the Word.*
*Nanak : a Devotee is forever joyed,*
*And his pain and sin are destroyed. [8]*

¤